# ਔਰਤ ਨੂੰ ਮਰਦ ਦੇ ਬਰਾਬਰ ਹੱਕ

ਹਰਪਾਲ ਸਿੰਘ ਪੰਨੂੰ




ਸਿੰਘ ਸਾਹਿਬ ਜਥੇਦਾਰ ਜੋਗਿੰਦਰ ਸਿੰਘ ਜੀ ਦਾ ਬਿਆਨ ਪੜ੍ਹਿਆ ਕਿ ਦਰਬਾਰ ਸਾਹਿਬ ਵਿਚ ਸ੍ਰੀ ਗੁਰੂ ਮਹਾਰਾਜ ਦੇ ਪ੍ਰਕਾਸ਼ਨ ਅਤੇ ਸੁਖਆਸਨ ਦੀ ਰਸਮ ਵਕਤ ਸਿੱਖ ਬੀਬੀਆਂ ਨੂੰ ਵੀ ਮਰਦਾਂ ਵਾਂਗ ਸੇਵਾ ਵਿਚ ਸ਼ਾਮਿਲ ਹੋਣ ਦਾ ਅਧਿਕਾਰ ਮਿਲਣਾ ਚਾਹੀਦਾ ਹੈ ਅਤੇ ਬੀਬੀਆਂ ਨੂੰ ਵੀ ਦਰਬਾਰ ਸਾਹਿਬ ਵਿਚ ਕੀਰਤਨ ਕਰਨ ਦਾ ਹੱਕ ਮਿਲਣਾ ਚਾਹੀਦਾ ਹੈ। ਇਸ ਬਿਆਨ ਦੇ ਛਪਣ ਪਿਛੋਂ ਦੇਸ਼-ਵਿਦੇਸ਼ ਤੋਂ ਕਈ ਫੋਨ ਆਏ ਜਿਨ੍ਹਾਂ ਰਾਹੀਂ ਮੈਨੂੰ ਪੁਛਿਆ ਗਿਆ ਕਿ ਕੀ ਅਜਿਹੀ ਆਗਿਆ ਉਥੇ ਪਹਿਲੋਂ ਨਹੀਂ ਹੈ? ਅਜਿਹਾ ਵਿਤਕਰਾ, ਉਹ ਵੀ ਦਰਬਾਰ ਸਾਹਿਬ ਵਿਚ ਹੋ ਰਿਹਾ ਹੋਵੇ, ਇਸ ਬਾਰੇ ਵਧੀਕ ਸਿੱਖਾਂ ਅਤੇ ਗੈਰ ਸਿੱਖਾਂ ਨੂੰ ਪਤਾ ਨਹੀਂ ਹੈ। ਚੰਗਾ ਹੈ ਜੇ ਮਾੜੀਆਂ ਗੱਲਾਂ ਦਾ ਪਤਾ ਘੱਟ ਬੰਦਿਆਂ ਨੂੰ ਲੱਗੇ ਤੇ ਬੇ-ਇੱਜ਼ਤੀ ਸੀਮਿਤ ਰਹੇ। ਪਰ ਮੈਨੂੰ ਇਸ ਮਾੜੀ ਪ੍ਰਥਾ ਦਾ ਬਚਪਨ ਤੋਂ ਪਤਾ ਹੈ। ਲਾਹਨਤ ਹੈ ਮੇਰੇ ਉਪਰ।

ਅਗਲੇ ਦਿਨ ਦੂਜਾ ਬਿਆਨ ਬੀਬੀ ਜਗੀਰ ਕੌਰ ਦਾ ਆਇਆ ਜਿਸ ਵਿਚ ਉਨ੍ਹਾਂ ਨੇ ਐਲਾਨ ਕੀਤਾ ਕਿ ਸੇਵਾ ਕਰਨ ਦੀ ਬਰਾਬਰੀ ਦਾ ਅਧਿਕਾਰ ਹਾਸਲ ਕਰਨ ਲਈ ਬੀਬੀਆਂ ਦਾ ਪਹਿਲਾ ਜੱਥਾ ਉਹ ਖੁਦ ਲੈ ਕੇ ਜਾਣਗੇ। ਕਿ ਉਹ ਜਥੇ ਦੀ ਅਗਵਾਈ ਕਰਨਗੇ। ਗੱਲ-ਗੱਲ ਵਿਚ ਸਿਆਸਤ, ਗੱਲ ਗੱਲ ਵਿਚ ਅਗਵਾਈ। ਪੂਰੀ ਅਵਧੀ ਬੀਬੀ ਜਗੀਰ ਕੌਰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਰਹੇ, ਉਦੋਂ ਵੀ ਇਹ ਵਿਤਕਰਾ ਜਾਰੀ ਰਿਹਾ। ਹੁਣ ਜੋ ਬੀਬੀ ਜੀ ਅਗਵਾਈ ਕਰਨ ਲਈ ਤ਼ਤਪਰ ਹਨ, ਉਦੋਂ ਜਦੋਂ ਪ੍ਰਧਾਨ ਸਨ ਤਦ ਇਹ ਵਿਤਕਰਾ ਇਕ ਆਰਡਰ ਜਾਰੀ ਕਰਕੇ ਕਿਉਂ ਨਹੀਂ ਖ਼ਤਮ ਕਰਵਾਇਆ? ਇਹ ਗੱਲ ਤਾਂ ਕੋਈ ਮੰਨੇਗਾ ਨਹੀਂ ਕਿ ਬੀਬੀ ਜੀ ਨੂੰ ਪਹਿਲੋਂ ਪਤਾ ਨਹੀਂ ਸੀ ਤੇ ਸਿੰਘ ਸਾਹਿਬ ਦਾ ਬਿਆਨ ਪੜ੍ਹਕੇ ਬੀਬੀਆਂ ਨਾਲ ਹੁੰਦੇ ਅਨਿਆਂ ਦੀ ਜਾਣਕਾਰੀ ਮਿਲੀ। ਸੱਪ ਲੰਘ ਜਾਂਦਾ ਹੈ ਤਦ ਨੇਤਾ ਲੋਕ ਲਕੀਰ ਉਪਰ ਖੂਬ ਡਾਂਗਾਂ ਬਰਸਾਉਂਦੇ ਹਨ। ਲਕੀਰ ਨੂੰ ਕੁੱਟਣ ਦਾ ਬੜਾ ਫਾਇਦਾ ਹੁੰਦਾ ਹੈ। ਇਕ ਤਾਂ ਸੱਪ ਬਚ ਗਿਆ ਸੋ ਜੀਵ ਹੱਤਿਆ ਦਾ ਪਾਪ ਨਾ ਲੱਗਾ। ਦੂਜਾ ਇਹ ਕਿ ਤੁਰੇ ਜਾਂਦੇ ਸੱਪ ਵੱਲ ਡਾਂਗ ਉਲਾਰੀ ਜਾਵੇ ਤਦ ਬਾਬਾ ਮਿਹਰ ਵੀ ਕਰ ਸਕਦਾ ਹੈ, ਡਾਂਗਮੈਨ ਦੀ ਚਮੜੀ ਹੇਠ ਪਚਕਾਰੀ ਮਾਰ ਸਕਦਾ ਹੈ। ਸੋ ਬਚਾਉ ਵਿਚ ਹੀ ਬਚਾਉ ਹੈ। ਸੱਪ ਵੀ ਬਚੇ ਤੇ ਸੋਟੀ ਵੀ। ਇੱਜ਼ਤ ਵੀ ਬਚੇ ਤੇ ਇੱਜ਼ਤਦਾਰ ਬੰਦਾ ਵੀ ਬਚਿਆ ਰਹੇ, ਇਹੀ ਨੀਤੀ ਹੈ। ਮਨੁੱਖਾ ਜਨਮ ਦੁਬਾਰਾ ਤਾਂ ਮਿਲੇਗਾ ਨਹੀਂ। ਫਿਰ ਕਿਉਂ ਖਾਹਮਖਾਹ ਇਕ ਜੂਨ ਖਰਾਬ ਕਰ ਲਈ ਜਾਏ? ਇਹੋ ਜਿਹੀ ਕਲਾ ਖੇਡੋ ਕਿ ਪੋਤਰੇ ਦੋਹਤਰੇ ਕਈ ਪੀੜ੍ਹੀਆਂ ਨਿਹਾਲ ਹੋ ਜਾਣ। ਇਕ ਦਿਨ ਬੱਚਿਆਂ ਦੀ ਮਹਿਫ਼ਲ ਵਿਚ ਮੈਂ ਕਹਿ ਬੈਠਾ, "ਅੰਨ੍ਹਾ ਵੰਡੇ ਰਿਉੜੀਆਂ, ਮੁੜ-ਮੁੜ ਘਰਦਿਆਂ ਨੂੰ।" ਇਕ ਬੱਚਾ ਕਹਿਣ ਲੱਗਾ, 'ਅੰਕਲ, ਫਿਰ ਉਹ ਬੰਦਾ ਅੰਨ੍ਹਾਂ ਕਿਵੇਂ ਹੋਇਆ ਜਿਸਨੂੰ ਘਰਦਿਆਂ ਦੀ ਪਛਾਣ ਹੋਵੇ?"

ਗੱਲ ਹੋਰ ਪਾਸੇ ਜਾਣ ਤੋਂ ਰੋਕ ਕੇ ਦੇਖਣਾ ਇਹ ਬਣਦਾ ਹੈ ਕਿ ਸਿੱਖ ਬੀਬੀਆਂ ਨੂੰ ਸੇਵਾ ਕਰਨ ਤੋਂ ਮਨ੍ਹਾਂ ਕਿਸਨੇ ਕੀਤਾ ਤੇ ਕਿਉਂ ਕੀਤਾ? ਗੁਰੂ ਕਾਲ ਵਿਚ ਅਜਿਹੇ ਵਿਤਕਰੇ ਦਾ ਸਵਾਲ ਨਹੀਂ ਪੈਦਾ ਹੁੰਦਾ ਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਵਿਚ ਵੀ ਕਿਤੇ ਪੱਖਪਾਤ ਮਰਦ ਔਰਤ ਵਿਚਕਾਰ ਦੇਖਣ ਵਿਚ ਨਹੀਂ ਆਇਆ, ਜਿਥੋਂ ਤਕ ਸੇਵਾ ਕਰਨ ਦਾ ਮਸਲਾ ਹੈ। ਅੰਗਰੇਜ਼ੀ ਰਾਜ ਵੇਲੇ ਡੇਰਾਵਾਦ, ਮਹੰਤਵਾਦ ਨੂੰ ਹੱਲਾਸ਼ੇਰੀ ਮਿਲੀ। ਮਹੰਤ ਪੂਰੀ ਤਰ੍ਹਾਂ ਭ੍ਰਿਸ਼ਟ ਦੁਰਾਚਾਰੀ ਹੋ ਗਏ। ਇਤਿਹਾਸ ਦੇ ਜਾਣਕਾਰਾਂ ਨੂੰ ਪਤਾ ਹੈ ਕਿ ਤਰਨਤਾਰਨ ਦੇ ਪਵਿੱਤਰ ਇਤਿਹਾਸਕ ਦਰਬਾਰ ਸਾਹਿਬ ਵਿਚ ਮਹੰਤ ਚਿਲਮ ਪੀਂਦੇ ਸਨ ਤੇ ਸ਼ਰਾਬ ਵਰਤਦੀ ਸੀ। ਕੜਾਹ-ਪ੍ਰਸ਼ਾਦਿ ਠੇਕੇ 'ਤੇ ਬਣਦਾ ਸੀ ਤੇ ਠੇਕੇਦਾਰ ਹਲਵਾਈ ਦੇ ਇਕ ਹੱਥ ਵਿਚ ਬੀੜੀ ਦੂਜੇ ਵਿਚ ਖੁਰਚਣਾ ਫੜਿਆ ਹੁੰਦਾ ਸੀ। ਮੱਸਿਆ ਦਾ ਮੇਲਾ ਬੜਾ ਭਰਦਾ ਸੀ ਤੇ ਇਸ ਮੇਲੇ ਵਿਚ ਔਰਤਾਂ ਨਾਲ ਛੇੜਛਾੜ ਤਾਂ ਆਮ ਗੱਲ ਹੈ ਹੀ ਸੀ ਉਧਾਲੇ ਹੋ ਜਾਂਦੇ ਸਨ। ਬਲਾਤਕਾਰਾਂ ਵਿਚ ਅਕਸਰ ਮਹੰਤਾਂ ਦੀ ਸ਼ਮੂਲੀਅਤ ਹੁੰਦੀ ਸੀ। ਇਹੋ ਜਿਹੇ ਦਿਨਾਂ ਵਿਚ ਔਰਤਾਂ ਦਿਨ-ਦਿਹਾੜੇ ਗੁਰਦਵਾਰਿਆਂ ਵਿਚ ਜਾਣ ਤੋਂ ਤ੍ਰਹਿੰਦੀਆਂ ਸਨ, ਰਾਤਾਂ ਨੂੰ ਸੁਖਆਸਨ ਜਾਂ ਪ੍ਰਕਾਸ਼ ਦੀਆਂ ਚੌਂਕੀਆਂ ਵਿਚ ਸ਼ਾਮਲ ਹੋਣ ਦੀ ਗੱਲ ਤਾਂ ਹੈ ਹੀ ਦੂਰ ਦੀ ਕਹਾਣੀ। ਔਰਤਾਂ ਨੂੰ ਇਨ੍ਹਾਂ ਸੇਵਾਵਾਂ ਤੋਂ ਕਿਸੇ ਨੇ ਹਟਾਇਆ ਨਹੀਂ ਸੀ, ਸਗੋਂ ਬੁਰਛਾਗਰਦੀ ਦੇ ਦਿਨਾਂ ਵਿਚ ਉਹ ਖੁਦ ਪਿਛੇ ਹੱਟ ਗਈਆਂ ਸਨ। ਮਹੰਤ ਇਸਦਾ ਉਤਰ ਇਹ ਦਿਆ ਕਰਦੇ ਸਨ ਕਿ ਔਰਤਾਂ ਬਹੁਤ ਪਵਿੱਤਰ ਰਸਮਾਂ ਨਿਭਾਉਣ ਦੀਆਂ ਕਿਉਂਕਿ ਹੱਕਦਾਰ ਨਹੀਂ ਹਨ ਇਸ ਕਰਕੇ ਉਨ੍ਹਾਂ ਨੂੰ ਮਨ੍ਹਾ ਕਰ ਦਿੱਤਾ ਗਿਆ ਹੈ। ਜਦੋਂ ਗੁਰਦੁਆਰਾ ਸੁਧਾਰ ਲਹਿਰ ਚੱਲੀ ਤਦ ਮਹੰਤਾਂ ਨੂੰ ਕੱਢ ਦਿੱਤਾ ਗਿਆ। ਪ੍ਰੰਤੂ ਕਈ ਪਰੰਪਰਾਵਾਂ ਸਮਾਂ ਪਾ ਕੇ ਇੰਨੀਆਂ ਰੂੜ੍ਹ ਹੋ ਜਾਂਦੀਆਂ ਹਨ ਕਿ ਉਨ੍ਹਾਂ ਦੇ ਕਾਰਨਾ ਦਾ ਪਤਾ ਨਹੀਂ ਹੁੰਦਾ ਪਰ ਉਹ ਚੱਲਦੀਆਂ ਰਹਿੰਦੀਆਂ ਹਨ। ਪਹਿਲੋਂ ਤਾਂ ਇਸ ਪਰੰਪਰਾ ਦੇ ਰੂਪ ਵਿਚ, ਮਹੰਤ ਦਰਬਾਰ ਸਾਹਿਬ ਵਿਚ ਬਦਸਤੂਰ ਜਿਉਂਦਾ ਜਾਗਦਾ ਕਾਇਮ ਰਿਹਾ, ਹੁਣ ਕੁਝ ਜਥੇਦਾਰਾਂ, ਗ੍ਰੰਥੀਆਂ, ਪੁਜਾਰੀਆਂ ਦੇ ਰੂਪ ਵਿਚ ਫਿਰ ਸਾਕਾਰ ਹੋ ਗਿਆ ਹੈ। ਜਦੋਂ ਦਰਬਾਰ ਸਾਹਿਬ ਵਿਚੋਂ ਮਹੰਤਾਂ ਨੂੰ ਕੱਢ ਕੇ ਅਕਾਲੀ ਮਸਤੂਆਣੇ ਆ ਕੇ ਸੰਤ ਅਤਰ ਸਿੰਘ ਨੂੰ ਮਿਲੇ ਤੇ ਸ਼ੁਕਰਾਨੇ ਦੀ ਅਰਦਾਸ ਕਰਨ ਲਈ ਕਿਹਾ ਤਾਂ ਸੰਤ ਜੀ ਬੋਲੇ, "ਭਾਈਓ ਮਹੰਤਾਂ ਨੂੰ ਮੈਂ ਫਿਰ ਵੀ ਚੰਗੇ ਹੀ ਕਹਾਂਗਾ ਜੋ ਤੁਹਾਡੇ ਕਹਿਣ 'ਤੇ ਨਿਕਲ ਗਏ ਗੁਰਦੁਆਰਿਆਂ ਵਿਚੋਂ। ਤੁਹਾਨੂੰ ਗੁਰਦੁਆਰਿਆ ਵਿਚੋਂ ਕੱਢਣ ਵਿਚ ਸਿੱਖਾਂ ਨੂੰ ਬਹੁਤ ਵਧੀਕ ਮੁਸ਼ਕਲਾਂ ਸਹਿਣੀਆਂ ਪੈਣਗੀਆਂ।"

ਦੇਰ ਰਾਤ ਅਤੇ ਸਵੱਖਤੇ ਅੰਮ੍ਰਿਤ ਵੇਲੇ ਦਰਬਾਰ ਸਾਹਿਬ ਵਿਚ ਨਿਭਾਈ ਜਾਂਦੀ ਸੇਵਾ ਦੌਰਾਨ ਕਈ ਉਦਾਸ ਵਾਰਦਾਤਾਂ ਹੋਈਆਂ। ਅਮਰੀਕਾ ਤੋਂ ਆਈ ਇਕ ਬੀਬੀ ਇਸ ਰਸਮ ਵਿਚ ਇਸ ਕਰਕੇ ਸ਼ਾਮਿਲ ਹੋ ਗਈ ਸੀ ਕਿਉਂਕਿ ਉਸਨੂੰ ਪਤਾ ਨਹੀਂ ਸੀ ਕਿ ਇਸਤਰੀਆਂ ਲਈ ਇਹ ਵਰਜਿਤ ਰਸਮ ਹੈ। ਇਕ ਗੁਰਮੁਖ ਪਿਆਰੇ ਨੇ ਉਸਨੂੰ ਅਜਿਹਾ ਧੱਕਾ ਮਾਰਿਆ ਕਿ ਸੰਗਮਰਮਰ ਦੇ ਫਰਸ਼ ਉਪਰ ਡਿੱਗ ਕੇ ਉਸਦਾ ਚੂਲ੍ਹਾ ਟੁੱਟ ਗਿਆ। ਲੋਕ ਅਤੇ ਪ੍ਰਲੋਕ ਸੁਹੇਲੇ ਕਰਨ ਗਿਆਂ ਨੂੰ ਅਜਿਹਾਂ ਇਨਾਮ ਮਿਲ ਸਕਦਾ ਹੈ, ਜਿਸ ਦਾ ਕਈਆਂ ਨੂੰ ਪਤਾ ਨਹੀਂ। ਧਰਮ ਸਥਾਨ, ਜਿੱਥੇ ਨਿਮਰਤਾ, ਮਿਠਾਸ, ਦਇਆ, ਪ੍ਰੇਮ ਅਤੇ ਸਦਭਾਵਨਾ ਦਾ ਸੰਗਲਮਈ ਕਲਿਆਣਕਾਰੀ ਮਾਹੌਲ ਹੋਣਾ ਚਾਹੀਦਾ ਹੈ, ਉਥੇ ਇਹੋ ਜਿਹੇ ਜਾਹਲ, ਬੁਰਛੇ ਅਤੇ ਖਰਦਿਮਾਗ ਬੰਦੇ ਪਵਿੱਤਰ ਸੇਵਾ ਨਿਭਾਉਣ ਲੱਗੇ ਹੋਏ ਹਨ ਕਿਉਂਕਿ ਉਹ ਮਰਦ ਜਾਤ ਵਿਚੋਂ ਹਨ। ਉਨ੍ਹਾਂ ਨੂੰ ਨਾ ਕੋਈ ਰੋਕਦਾ ਹੈ, ਨਾ ਰੋਕੇਗਾ। ਇਸਤਰੀਆਂ ਨੂੰ ਰੋਕਿਆ ਜਾਣਾ ਬਹੁਤ ਜ਼ਰੂਰੀ ਹੈ ਕਿਉਂਕਿ ਉਨ੍ਹਾਂ ਸਦਕਾ ਮਰਿਯਾਦਾ ਭੰਗ ਹੋ ਜਾਂਦੀ ਹੈ। ਪ੍ਰੋਫੈਸਰ ਜੈਦੀ ਨਾਲ ਕੱਲ੍ਹ ਇਹ ਗੱਲਾਂ ਹੋ ਰਹੀਆਂ ਸਨ ਤਦ ਉਨ੍ਹਾਂ ਨੇ ਦੱਸਿਆ ਕਿ ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਵਕਤ ਔਰਤਾਂ ਮਸਜਿਦ ਵਿਚ ਨਮਾਜ਼ ਅਦਾ ਕਰਿਆ ਕਰਦੀਆਂ ਸਨ। ਪੈਗੰਬਰ ਤੋਂ ਪਿਛੋਂ ਮੌਲਵੀਆਂ ਨੇ ਪਾਬੰਦੀ ਲਗਾ ਦਿੱਤੀ ਜੋ ਹੁਣ ਤਕ ਜਾਰੀ ਹੈ। ਆਦਮੀ ਆਪਣੇ ਆਪ ਤੋਂ ਡਰਿਆ ਹੋਇਆ ਹੈ। ਉਸਨੂੰ ਖੁਦ ਦੇ ਇਖਲਾਕ ਉਪਰ ਭਰੋਸਾ ਨਹੀਂ ਉਹ ਨਹੀਂ ਜਾਣਦਾ ਕਿ ਔਰਤ ਦੀ ਹਾਜ਼ਰੀ ਵਿਚ ਉਹ ਸੰਤੁਲਨ ਕਾਇਮ ਰੱਖ ਸਕੇਗਾ ਕਿ ਨਹੀਂ। ਸੋ ਔਰਤਾਂ ਦੀ ਹਾਜ਼ਰੀ ਉਪਰ ਪਾਬੰਦੀ ਆਇਦ ਕਰ ਦਿੱਤੀ ਗਈ। ਇਹ ਠੀਕ ਕੀਤਾ। ਜੇ ਘੋੜ ਸਵਾਰੀ ਕਰਨੀ ਨਾ ਆਉਂਦੀ ਹੋਵੇ ਤਦ ਘੋੜਾ ਮਾਰ ਦੇਣਾ ਚਾਹੀਦਾ ਹੈ।

ਪਿਛਲੇ ਇਕ ਦਹਾਕੇ ਵਿਚ ਪੰਜ ਚਾਰ ਵਾਰ ਇਹ ਯਤਨ ਹੋਇਆ ਹੈ ਕਿ ਬੀਬੀਆਂ ਨੂੰ ਵੀ ਹਰ ਸੇਵਾ ਵਿਚ ਸ਼ਾਮਿਲ ਕਰਨਾ ਚਾਹੀਦਾ ਹੈ। ਉਸੇ ਵਕਤ ਪੁਜਾਰੀ ਸ਼੍ਰੇਣੀ ਪੂਰੇ ਗੁੱਸੇ ਵਿਚ ਇਹ ਐਲਾਨ ਕਰਦੀ ਹੈ, "ਔਰਤਾਂ ਨੂੰ ਕਿਉਂਕਿ ਮਾਸਿਕ-ਧਰਮ ਆਉਂਦਾ ਹੈ ਇਸ

ਕਰਕੇ ਜਿਹੜੀਆਂ ਔਰਤਾਂ ਇਨ੍ਹਾਂ ਰਸਮਾਂ ਵਿਚ ਸ਼ਾਮਿਲ ਹੋਣਗੀਆਂ ਹੋ ਸਕਦਾ ਹੈ ਉਨ੍ਹਾਂ ਵਿਚੋਂ ਕੋਈ ਇਸ ਬਿਮਾਰੀ ਤੋਂ ਪੀੜਿਤ ਹੋਵੇ। ਉਨ੍ਹਾਂ ਸਦਕਾ ਪਵਿੱਤਰ ਰਸਮਾਂ ਪਲੀਤ ਹੋ ਸਕਦੀਆਂ ਹਨ। ਜਿਸ ਸਮਰੱਥ ਗੁਰੂ ਮਹਾਰਾਜ ਨੇ ਖੜਗ ਦੀ ਕਿਰਪਾ ਦੁਆਰਾ ਮਨੂ-ਮਹਾਰਾਜ ਨੂੰ ਪੰਥ ਵਿਚੋਂ ਭਜਾਇਆ ਸੀ, ਸਿੱਖਾਂ ਨੇ ਉਸਨੂੰ ਸਿਰੋਪਾਓ ਦੇ ਕੇ ਫਿਰ ਦਰਬਾਰ ਸਾਹਿਬ ਵਿਚ ਸਥਾਪਿਤ ਤੇ ਸੁਸ਼ੋਭਿਤ ਕਰ ਦਿੱਤਾ ਹੈ। ਇਹ ਐਲਾਨ, ਕਿ ਔਰਤ ਇਸ ਕਰਕੇ ਪਲੀਤ ਹੁੰਦੀ ਹੈ ਕਿਉਂਕਿ ਉਸਨੂੰ ਮਾਸਿਕ-ਧਰਮ ਦੀ ਅਵਧੀ ਵਿਚੋਂ ਗੁਜਰਨਾ ਪੈਂਦਾ ਹੈ, ਮਨੂ ਜੀ ਦਾ ਹੈ। ਇਸ ਇੱਕੀਵੀਂ ਸਦੀ ਵਿਚ, ਉਹ ਵੀ ਸਿੱਖਾਂ ਵਿਚ, ਗੁਰੂ ਜੀ ਦੀ ਥਾਂ ਮਨੂ ਦੇ ਹੁਕਮ ਕਾਇਮ ਹੋਣਗੇ, ਇਹ ਵਚਿੱਤਰ ਰੁਝਾਨ ਹੈ। ਇਸ ਵਿਗਿਆਨਕ ਯੁੱਗ ਵਿਚ ਜੇ ਬ੍ਰਾਹਮਣ ਅਜਿਹਾ ਪ੍ਰਚਾਰ ਕਰੇ ਅਤੇ ਅਜਿਹੇ ਵਿਸ਼ਵਾਸ ਲੋਕਾਂ ਵਿਚ ਕਾਇਮ ਕਰੇ ਤਦ ਉਸਨੂੰ ਵੀ ਲੱਖ ਲਾਹਨਤ, ਪਰ ਇਹ ਕੁਝ ਕਰਨ ਦੀ ਬ੍ਰਾਹਮਣ ਨੂੰ ਕੀ ਲੋੜ, ਗੁਰੂ ਪਿਆਰੇ ਦਰਬਾਰ ਸਾਹਿਬ ਅਜਿਹਾ ਧੜੱਲੇ ਨਾਲ ਕਰੀ ਜਾ ਰਹੇ ਹਨ ਸਿੱਖ ਭਰਾ।

ਨਾਗਸੈਨ ਨੇ ਕੁਝ ਦਿਨ ਪਹਿਲਾਂ ਮਹਾਂਨਗਰ ਦਾ ਚੱਕਰ ਲਾਇਆ ਸੀ। ਆਕੇ ਉਸਨੇ ਦੱਸਿਆ, "ਮੈਂ ਇਹ ਦੇਖ ਕੇ ਦੰਗ ਰਹਿ ਗਿਆ ਕਿ ਕੁਝ ਕੁੱਤੇ, ਕੁਝ ਬਘਿਆੜ ਤੇ ਕੁਝ ਲੂੰਬੜ ਲੱਖਾਂ ਸਾਲਾਂ ਦਾ ਅਭਿਆਸ ਕਰ ਕਰ ਕੇ ਆਦਮੀ ਵਾਂਗ ਪਿਛਲੀਆਂ ਦੋ ਲੱਤਾਂ ਉਪਰ ਤੁਰਨ ਲੱਗ ਪਏ ਹਨ। ਬੰਦਿਆਂ ਵਾਂਗ ਗੱਲਾਂ ਕਰਦੇ ਹਨ, ਬਿਲਕੁਲ ਆਦਮੀ ਵਾਂਗ ਲੱਗਦੇ ਹਨ। ਲੰਬਾ ਸਮਾਂ ਅਭਿਆਸ ਕਰਕੇ ਜਾਨਵਰ ਆਦਮੀਆਂ ਵਿਚੋਂ ਇਉਂ ਘੁਲਮਿਲ ਗਏ ਹਨ ਕਿ ਪਛਾਣੇ ਨਹੀਂ ਜਾਂਦੇ।"

ਪਰਿਵਾਰ, ਪੜੋਸ ਜਿਥੇ ਕਿਤੇ ਦੇਖਿਆ ਤਾਂ ਨੋਟ ਕੀਤਾ ਕਿ ਮਰਦ ਦੇ ਮੁਕਾਬਲੇ ਔਰਤ ਸਫਾਈ ਪ੍ਰਤੀ ਵਧੀਕ ਚੇਤੰਨ ਅਤੇ ਸਕ੍ਰਿਆ ਹੈ। ਘਰ ਬਾਰ ਸਾਫ ਰੱਖਣ ਦਾ ਕੰਮ ਕਰਦੀਆਂ ਹੀ ਇਸਤਰੀਆਂ ਹਨ। ਮੇਰੀ ਪਤਨੀ ਕਈ ਦਿਨਾਂ ਲਈ ਕਿਤੇ ਚਲੀ ਜਾਵੇ ਤਾਂ ਮੈਂ ਅਤੇ ਮੇਰੇ ਬੇਟੇ ਮੈਲੇ ਕੱਪੜੇ ਪਾਈ ਫਿਰਦੇ ਰਹਿੰਦੇ ਹਾਂ। ਸਰਦੀਆਂ ਵਿਚ ਝਿੜਕਾਂ ਖਾਣ ਪਿਛੋਂ ਇਸ਼ਨਾਨ ਕਰਨਾ ਤਾਂ ਆਮ ਗੱਲ ਹੈ। ਮੈਂ ਆਪਣੇ ਇਕ ਦੋਸਤ ਨੂੰ ਪੁਛਿਆ, "ਅਜਿਹਾ ਕਿਉਂ ਹੁੰਦਾ ਹੈ? ਔਰਤ ਘਰ ਦੀ ਪੂਰਨ ਸਫਾਈ ਰੱਖਦੀ ਹੈ ਪਰ ਉਸ ਨੂੰ ਫਿਰ ਵੀ ਸਾਫ ਕਿਉਂ ਨਹੀਂ ਮੰਨਦੇ ਮਰਦ ਲੋਕ?" ਉਸਨੇ ਉਤਰ ਦਿੱਤਾ, "ਸਫਾਈ ਕਰਦਿਆਂ ਹੀ ਹਰੀਜਨਾਂ ਦੀ ਉਮਰ ਬੀਤਦੀ ਹੈ। ਸ਼ੂਦਰ ਅਛੂਤ ਤੇ ਚੂਹੜੇ ਆਦਿਕ ਵਿਸ਼ੇਸ਼ਣ ਉਨ੍ਹਾਂ ਨੂੰ ਹੀ ਮਿਲੇ। ਸੋ ਜਿਹੜਾ ਸਫਾਈ ਰੱਖੇਗਾ, ਸਾਫ ਰਹੇਗਾ, ਚਾਹੇ ਉਹ ਔਰਤ ਹੈ ਤਦ ਅਪਵਿੱਤਰ ਰਹੇਗੀ, ਚਾਹੇ ਉਹ ਮਰਦ ਹੈ ਤਦ ਅਛੂਤ ਅਖਵਾਏਗਾ।" ਗੰਦਗੀ ਦਾ ਨਾਮ ਪਵਿੱਤਰਤਾ ਹੋ ਗਿਆ ਹੈ।

ਇਥੇ ਕੇਵਲ ਤਨ ਦੀ ਸਫਾਈ, ਭੌਤਿਕ ਸਫਾਈ ਦੀ ਗੱਲ ਚੱਲ ਰਹੀ ਹੈ। ਜਿਥੋਂ ਤਕ ਮਨ ਦਾ ਤੇ ਇਖ਼ਲਾਕ ਦਾ ਸਬੰਧ ਹੈ, ਮਰਦ ਵਿਚਲਾ ਕੁੱਤਪੁਣਾ ਕਿਸੇ ਤੋਂ ਭੁੱਲਿਆ ਨਹੀਂ ਹੋਇਆ। ਆਚਰਣ ਪੱਖੋਂ ਮਰਦ ਜਾਤ ਔਰਤ ਦੇ ਕਦਮ ਛੂਹਣ ਦੀ ਵੀ ਹੱਕਦਾਰ ਨਹੀਂ ਹੈ। ਔਰਤ ਵਿਚਲਾ ਸ਼ੀਲ ਅਤੇ ਸੰਜਮ, ਕਿਸੇ ਤਪੱਸਵੀ ਦੀ ਈਰਖਾ ਦਾ ਸਬੱਬ ਬਣਨਾ ਚਾਹੀਦਾ ਸੀ ਪਰ ਸਾਧੂਆਂ ਸੰਤਾਂ ਨੇ ਜੋ ਜੋ ਖਿਤਾਬ ਉਨ੍ਹਾਂ ਦੇ ਪ੍ਰਥਾਇ ਬਖਸ਼ੇ, ਉਨ੍ਹਾਂ ਨੂੰ ਦੁਹਰਾਉਣਾ ਨਹੀਂ ਚਾਹੀਦਾ। ਅੱਖਰ ਪਲੀਤ ਹੋਣ ਤੋਂ ਬਚਣੇ ਚਾਹੀਦੇ ਹਨ।

ਔਰਤਾਂ ਇਸ ਕਰਕੇ ਅਪਵਿੱਤਰ ਹਨ ਕਿਉਂਕਿ ਉਹ ਮਾਸਿਕ ਧਰਮ ਤੋਂ ਪੀੜਿਤ ਹਨ ਸੋ ਖਾਸ ਰਸਮਾਂ ਵਿਚ ਭਾਗ ਲੈਣ ਤੋਂ ਵੰਚਿਤ ਹਨ। ਸਭ ਜਾਣਦੇ ਹਨ ਕਿ ਇਹ ਕੋਈ ਬੀਮਾਰੀ ਨਹੀਂ ਕੁਦਰਤ ਦਾ ਵਿਧਾਨ ਹੈ। ਬਿਲਕੁਲ ਉਸੇ ਪ੍ਰਕਾਰ ਜਿਵੇਂ ਹਰੇਕ ਨੇ ਹਰ ਰੋਜ ਟਾਇਲਟ ਜਾਣਾ ਹੈ। ਟਾਇਲਟ ਜਾਣ ਉਪਰੰਤ ਮਰਦ ਅਪਵਿੱਤਰ ਨਹੀਂ ਹੁੰਦਾ। ਪਰ ਜਿਹੜੇ ਮਰਦ ਦਰਬਾਰ ਸਾਹਿਬ ਦੀਆਂ ਸੇਵਾਵਾਂ ਵਿਚ ਹਿੱਸਾ ਲੈਣ ਜਾਂਦੇ ਹਨ ਕੀ ਕਦੀ ਉਨ੍ਹਾਂ ਤੋਂ ਕਿਸੇ ਨੇ ਮੈਡੀਕਲ ਸਰਟੀਫਿਕੇਟ ਮੰਗਿਆ ਹੈ? ਕਿਤੇ ਉਹ ਦਮੇਂ, ਤਪਦਿਕ, ਕੋਹੜ ਜਾਂ ਏਡਜ਼ ਤੋਂ ਪੀੜਿਤ ਤਾਂ ਨਹੀਂ? ਪਰ ਜੇ ਬੀਮਾਰ ਵੀ ਹਨ ਤਾਂ ਕੀ ਹੋਇਆ? ਆਖਰਕਾਰ ਹਨ ਤਾਂ ਮਰਦ। ਆਦਮੀ ਦੀ ਔਰਤ ਪ੍ਰਤੀ ਇਹ ਜ਼ਹਿਨੀਅਤ ਹੈ ਹੀ ਬੀਮਾਰ ਮਾਨਸਿਕਤਾ ਕਿ ਆਦਮੀ ਉੱਤਮ ਹੈ ਤੇ ਔਰਤ ਨੀਚ। ਗੁਰੂ ਜੀ ਨੇ ਮਰਦਾਂ ਨੂੰ ਸੰਦਰੁਸਤ ਕਰਨ ਦਾ ਸੁਫਨਾ ਸਿਰਜਿਆ ਸੀ ਪਰ ਆਦਮੀ ਦਵਾਈ ਖਾਣ ਲਈ ਤਿਆਰ ਨਹੀਂ ਤਾਂ ਗੁਰੂ ਮਹਾਰਾਜ ਕੀ ਕਰਨ। ਇਹ ਸਤਰਾਂ ਲਿਖਦਿਆਂ ਲਿਖਦਿਆਂ ਮੇਰੇ ਦਿਮਾਗ ਵਿਚ ਫੁਰਨਾ ਆਇਆ ਕਿ ਮਰਦ ਅਜਿਹੀ ਮਨਮੱਤ ਕਰੀ ਜਾ ਰਹੇ ਹਨ, ਗੁਰੂ ਸੱਚਾ ਪਾਤਸ਼ਾਹ ਸਜ਼ਾ ਕਿਉਂ ਨਹੀਂ ਦਿੰਦਾ ਇਨ੍ਹਾਂ ਨੂੰ? ਪਰ ਫਿਰ ਤੁਰੰਤ ਇਹ ਖਿਆਲ ਵੀ ਆਇਆ ਕਿ ਕੇਵਲ ਭਾਰਤ ਵਿਚ ਹੀ ਨਹੀਂ, ਦੁਨੀਆਂ ਵਿਚ ਹਰ ਥਾਂ ਸਿੱਖਾਂ ਨੂੰ ਜਿਹੜੀ ਕੁੱਟ ਪੈ ਰਹੀ ਹੈ ਉਹ ਇਸੇ ਕਰਕੇ ਤਾਂ ਪੈ ਰਹੀ ਹੈ ਕਿਉਂਕਿ ਗੁਰਮਤਿ ਦੀ ਥਾਂ ਮਨਮਤ ਪ੍ਰਧਾਨ ਹੈ। ਸਿੱਖਾਂ ਦੀ ਜੋ ਹੱਤਕ ਹੋ ਰਹੀ ਹੈ ਉਹ ਇਸ ਦੇ ਸਹੀ ਹੱਕਦਾਰ ਹਨ। ਕਮਾਈ ਦਾ ਫਲ ਮਿਲਣਾ ਹੀ ਮਿਲਣਾ ਹੈ। ਜਿਹੋ ਜਿਹੀ ਕਮਾਈ ਤਿਹੋ ਜਿਹਾ ਫਲ।

ਜ਼ਿੰਮੇਵਾਰ, ਉਚੇ ਅਤੇ ਸਤਿਕਾਰਯੋਗ ਰੁਤਬੇ ਉਪਰ ਸੁਸ਼ੋਭਿਤ ਇਕ ਮਿੱਤਰ ਨੇ ਮੈਨੂੰ ਪੁੱਛਿਆ, "ਦਰਬਾਰ ਸਾਹਿਬ ਵਿਚ ਹੋ ਰਹੀਆਂ ਸੇਵਾਵਾਂ ਵਿਚਕਾਰਲਾ ਵਿਤਕਰਾ ਖਤਮ ਕਰਕੇ ਔਰਤ ਨੂੰ ਵੀ ਬਰਾਬਰੀ ਦੇ ਦਿੱਤੀ ਜਾਵੇ ਤਦ ਕੀ ਇਸ ਦਾ ਵਿਰੋਧ ਤਾਂ ਨਹੀਂ ਹੋਵੇਗਾ?" ਮੈਂ ਕਿਹਾ, "ਹੋਵੇਗਾ। ਤਾਂ ਕੀ ਨੇਕੀ ਇਸ ਕਰਕੇ ਕਰਨੀ ਬੰਦ ਕਰ ਦੇਣੀ ਚਾਹੀਦੀ ਹੈ ਕਿ ਕਿਤੇ ਵਿਰੋਧ ਨਾ ਹੋ ਜਾਵੇ? ਬਦੀ ਉਪਰ ਉਤਾਰੂ ਲੋਕ ਖੱਪ ਪਾਉਣਗੇ ਪਰ ਝੱਗ ਵਾਂਗ ਬੈਠ ਜਾਣਗੇ। ਕਿਉਂਕਿ ਤੁਹਾਡੀ ਵਿਰੋਧਤਾ ਨਹੀਂ ਉਹ ਗੁਰੂ ਮਹਾਰਾਜ ਜੀ ਦੇ ਫੁਰਮਾਨ ਦਾ ਵਿਰੋਧ ਕਰਨਗੇ। ਸੱਚਾ ਪਾਤਸ਼ਾਹ ਏਨਾ ਸਮਰੱਥ ਹੈ ਕਿ ਉਹ ਨਜਿੱਠ ਲਵੇਗਾ ਅਜਿਹਿਆਂ ਨਾਲ।"

ਰਾਸ਼ਟਰਪਤੀ ਦੀ ਚੋਣ ਜਿੱਤਣ ਪਿਛੋਂ ਅਬਰਾਹਮ ਲਿੰਕਨ ਨੇ ਐਲਾਨ ਕਰ ਦਿੱਤਾ ਕਿ ਕਾਲੇ ਅਤੇ ਗੋਰੇ ਵਿਚ ਫਰਕ ਨਹੀਂ। ਦੋਵੇਂ ਸਰਕਾਰ ਅਤੇ ਦੇਸ਼ ਵਿਚ ਬਰਾਬਰ ਹਨ ਅਤੇ ਸਨਮਾਣਯੋਗ ਵੀ। ਇਸ ਐਲਾਨ ਵਿਰੁੱਧ ਦੱਖਣੀ ਅਮਰੀਕਾ ਨੇ ਉੱਤਰੀ ਅਮਰੀਕਾ ਨਾਲ ਯੁੱਧ ਛੇੜ ਦਿੱਤਾ। ਚਾਰੇ ਪਾਸੇ ਖੂਨ ਅਤੇ ਲਾਸ਼ਾਂ ਦੇ ਢੇਰ ਉਸਰਣ ਲੱਗ ਪਏ। ਲਿੰਕਨ ਨੂੰ ਉਸਦੇ ਸਲਾਹਕਾਰਾਂ ਨੇ ਕਿਹਾ, "ਅਮਰੀਕਾ ਸਿਵਲ ਵਾਰ ਵਿਚ ਤਬਾਹ ਹੋਣ ਜਾ ਰਿਹਾ ਹੈ, ਵਿਆਪਕ ਬਰਬਾਦੀ ਹੋਵੇਗੀ। ਇਹ ਫੈਸਲਾ ਵਾਪਸ ਲੈ ਲਵੋ। ਆਖਰ ਤੁਸੀਂ ਅਮਰੀਕਨਾਂ ਅੱਗੇ ਜਵਾਬਦੇਹ ਹੋ।" ਲਿੰਕਨ ਨੇ ਕਿਹਾ, "ਮੈਂ ਰੱਬ ਅੱਗੇ ਜਵਾਬ ਦੇਹ ਹਾਂ। ਕਾਲੇ ਗੋਰੇ ਉਸਨੇ ਬਣਾਏ ਹਨ ਸਭ। ਉਹ ਸਾਰਿਆਂ ਨੂੰ ਬਰਾਬਰ ਪਿਆਰ ਕਰਦਾ ਹੈ। ਮਨੁੱਖ ਮਨੁੱਖ ਵਿਚ ਵਿਤਕਰਾ ਰੱਬ ਦੇ ਹੁਕਮ ਦੀ ਉਲੰਘਣਾ ਹੈ। ਰੱਬ ਨੂੰ ਦੱਸਾਂਗਾ ਕਿ ਮੈਂ ਉਸਦਾ ਕੀਤਾ ਹੋਇਆ ਫੈਸਲਾ ਲਾਗੂ ਕਰਨ ਲੱਗਾ ਹਾਂ ਮੇਰੀ ਮਦਦ ਕਰ। ਅਮਰੀਕਾ ਦੀ ਕੋਈ ਪ੍ਰਵਾਹ ਨਹੀਂ। ਆਖਰਕਾਰ ਰੱਬ ਜਿੱਤਿਆ ਅਤੇ ਸ਼ੈਤਾਨ ਦੀ ਹਾਰ ਹੋਈ। ਸਿੱਖ ਨੇਤਾ ਗੁਰੂ ਬਾਬੇ ਦੇ ਫੈਸਲੇ ਕਦੋਂ ਲਾਗੂ ਕਰਨ ਲੱਗਣਗੇ?

ਪ੍ਰੋਫੈਸਰ ਪੂਰਨ ਸਿੰਘ ਲਿਖਦੇ ਹਨ, "ਜਿਹੜੇ ਫੈਸਲੇ ਨਿਪੋਲੀਅਨ ਰੋਟੀ ਖਾਂਦਾ-ਖਾਂਦਾ ਕਰ ਦਿਆ ਕਰਦਾ ਸੀ, ਉਨ੍ਹਾਂ ਫੈਸਲਿਆਂ ਬਾਰੇ ਕਮੇਟੀਆਂ ਬਣਦੀਆਂ ਹਨ, ਫਿਰ ਸਬ-ਕਮੇਟੀਆਂ ਬਣਦੀਆਂ ਹਨ, ਫਿਰ ਮੀਟਿੰਗਾਂ, ਦਰ ਮੀਟਿੰਗਾਂ, ਦਰ ਮੀਟਿੰਗਾਂ ਹੁੰਦੀਆਂ ਹਨ ਤੇ ਆਖਰ ਵਿਚ ਛੱਤੀ ਨੁਕਤੇ ਥਕਾਇਆ ਰਹਿ ਜਾਂਦੇ ਸਨ ਜਿਨ੍ਹਾਂ ਬਾਰੇ ਕੋਈ ਫੈਸਲਾ ਨਹੀਂ ਹੁੰਦਾ।" ਅੱਜ ਦਾ ਆਦਮੀ ਬੌਨਾ ਹੈ, ਈਲੀਅਟ ਨੇ ਕਿਹਾ, ਅੱਜ ਦਾ ਆਦਮੀ ਥੋਥਾ ਹੈ, ਤੋੜੀ ਨਾਲ, ਫੂਸ ਨਾਲ ਤੁੰਨ ਕੇ ਭਰਿਆ ਇਕ ਢਾਂਚਾ ਹੈ ਕੇਵਲ। ਮੁਸਲਮਾਨ ਹਿਜਰੀ ਸੰਮਤ ਵਿਚ ਨੁਕਸ ਹੋਣ ਦੇ ਬਾਵਜੂਦ ਉਸੇ ਨੂੰ ਆਪਣੀ ਇਤਿਹਾਸਕ ਘਟਨਾਵਾਂ ਦਾ ਅਧਾਰ ਬਣਾਉਂਦੇ ਹਨ। ਸਾਕਾ ਬਿਕ੍ਰਮੀ ਅਤੇ ਈਸਵੀ ਆਪਣੀ ਆਪਣੀ ਥਾਂ ਚੱਲ ਰਹੇ ਹਨ। ਖਾਲਸਾ ਜੰਤਰੀ ਇਸ ਕਰਕੇ ਕੂੜੇਦਾਨ ਵਿਚ ਪਈ ਹੈ ਕਿਉਂਕਿ ਦੋ ਤਿੰਨ ਸਾਧਾਂ ਨੇ ਸੰਗਰਾਂਦ ਦਾ ਚੜ੍ਹਾਵਾ ਘਟਣ ਦੇ ਖਦਸ਼ੇ ਕਾਰਨ ਘੁਰਕੀ ਦਿਖਾ ਦਿੱਤੀ ਸੀ।

ਰੱਬ ਵੀ ਅਜੀਬ ਹੈ। ਜਿਨ੍ਹਾਂ ਹੱਥਾਂ ਵਿਚ ਉਸਨੇ ਫੈਸਲੇ ਕਰਨ ਦੀ ਸ਼ਕਤੀ ਦਿੱਤੀ ਹੈ ਉਨ੍ਹਾਂ ਨੂੰ ਪਤਾ ਨਹੀਂ ਲੱਗ ਰਿਹਾ ਕਿ ਉਹ ਵਾਕਈ ਤਾਕਤਵਰ ਹਨ। ਜਾਂ ਫਿਰ ਉਹ ਤਾਕਤਵਰ ਹੋਣਗੇ ਹੀ ਨਹੀਂ, ਸਾਨੂੰ ਭੁਲੇਖਾ ਲੱਗੀ ਜਾ ਰਿਹਾ ਹੈ। ਰਹੀ ਗੱਲ ਬੀਬੀਆਂ ਨੂੰ ਬਰਾਬਰ ਦਾ ਹੱਕ ਦੇਣ ਦੀ। ਇਸ ਬਾਰੇ ਪੰਦਰਾਂ ਵੀਹ ਕਮੇਟੀਆਂ ਬਣਾ ਦੇਣੀਆਂ ਚਾਹੀਦੀਆਂ ਹਨ ਤਾਂ ਕਿ ਕਮੇਟੀ ਮੈਂਬਰ ਵੀ ਆਪਣੇ ਆਪ ਨੂੰ ਮਹੱਤਵਪੂਰਨ ਬੰਦੇ ਸਮਝਣ। ਪਰ ਫਿਰ ਵੀ ਬੀਬੀਆਂ ਮਰਦ ਦਾ ਮੁਕਾਬਲਾ ਕਿਵੇਂ ਕਰਨਗੀਆਂ, ਉਹ ਬਰਾਬਰੀ ਦਾ ਅਧਿਕਾਰ ਕਿਵੇਂ ਹਾਸਲ ਕਰ ਸਕਦੀਆਂ ਹਨ? ਮਰਦ ਤਖਤਾਂ ਉਪਰ ਆਸੀਨ ਹੋ ਕੇ ਗ਼ਬਨ ਕਰ ਸਕਦਾ ਹੈ, ਜਥੇਦਾਰ ਅਕਾਲ ਤਖ਼ਤ ਬਾਕੀ ਸਿੰਘ ਸਾਹਿਬਾਨ ਦੀ ਹਾਜ਼ਰੀ ਵਿਚ ਕੋਰਾ ਝੂਠ ਬੋਲਣ ਦੀ ਜੁਅਰਤ ਕਰ ਸਕਦਾ ਹੈ ਤੇ ਉਸਦਾ ਕੁਫਰ ਸੁਣ ਕੇ ਬਾਕੀ ਸਿੰਘ ਸਾਹਿਬਾਨ ਚੁੱਪ ਰਹਿਣ ਦੀ ਸੂਰਮਗਤੀ ਕਰ ਸਕਦੇ ਹਨ, ਮਰਦ ਗੋਲਕ ਤੋੜ ਸਕਦਾ ਹੈ, ਜੇ ਗੁਰਦੁਆਰੇ ਦੀ ਸਟੇਜ ਉਪਰ ਬੋਲਣ ਦਾ ਮੌਕਾ ਨਾ ਦੇਵੇ ਤਦ ਮਰਦ ਉਸ ਸਟੇਜ ਸਕੱਤਰ ਦੀ ਛਾਤੀ ਵਿਚੋਂ ਦਸ ਗੋਲੀਆਂ ਲੰਘਾ ਕੇ ਢੇਰੀ ਕਰ ਸਕਦਾ ਹੈ। ਇਹੋ ਜਿਹੇ ਕਰਮ-ਖੇਤਰਾਂ ਵਿਚ ਬੀਬੀਆਂ ਵਿਚਾਰੀਆਂ ਕਿਵੇਂ ਬਰਾਬਰੀ ਕਰ ਸਕਦੀਆਂ ਹਨ?

ਇਕ ਅਮਰੀਕਨ ਮਨੋਵਿਗਿਆਨੀ ਨੇ ਪ੍ਰਾਇਮਰੀ ਸਕੂਲਾਂ ਦੇ ਬੱਚਿਆਂ ਨੂੰ ਕਿਹਾ ਕਿ ਰੱਬ ਨੂੰ ਖਤ ਲਿਖੋ। ਜੋ ਦਿਲ ਆਵੇ ਸੋ ਲਿਖੋ। ਬੜੇ ਦਿਲਚਸਪ ਖਤ ਲਿਖੇ ਗਏ। ਬਾਕੀਆਂ ਦਾ ਜ਼ਿਕਰ ਕਦੇ ਫਿਰ ਕਰਾਂਗੇ ਕਿਸੇ ਹੋਰ ਪ੍ਰਸੰਗ ਵਿਚ, ਹਾਲ ਦੀ ਘੜੀ ਇਕ ਖਤ ਦੇ ਰਿਹਾ ਹਾਂ ਜਿਹੜਾ ਚੌਥੀ ਜਮਾਤ ਦੀ ਇਕ ਕੁੜੀ ਨੇ ਲਿਖਿਆ ਹੈ। ਖਤ ਇਉਂ ਹੈ, "ਸਤਿਕਾਰਯੋਗ ਰੱਬ ਜੀ, ਮੁੰਡੇ ਬੜੇ ਖੁਸ਼ ਹਨ ਕਿ ਤੁਸੀਂ ਉਨ੍ਹਾਂ ਨੂੰ ਮੁੰਡੇ ਬਣਾਇਆ ਹੈ। ਅਸੀਂ ਕੁੜੀਆਂ ਇਸ ਕਰਕੇ ਖੁਸ਼ ਹਾਂ ਕਿ ਸਾਨੂੰ ਕੁੜੀਆਂ ਨੂੰ ਬਣਾਕੇ ਤੁਹਾਨੂੰ ਖੁਸ਼ੀ ਮਿਲੀ। ਤੁਸੀ ਖੁਸ਼ ਹੋਏ ਤਾਂ ਇਹ ਸਾਡੀ ਹੀ ਖੁਸ਼ੀ ਹੋਈ। ਤੇਰੀ ਬੇਟੀ।"

•